# ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਫਾਂਸੀ: ਇਕ ਪ੍ਰਤੀਕਰਮ

ਡਾ. ਹਰਪਾਲ ਸਿੰਘ ਪੰਨੂ*

1984 ਵਿਚ ਦਰਬਾਰ ਸਾਹਿਬ ਉਪਰ ਸੈਨਿਕ ਹਮਲੇ ਦੌਰਾਨ ਭਾਰਤੀ ਸੈਨਾ ਨੇ ਜੋ ਨਰਸੰਘਾਰ ਕੀਤਾ, ਸਿੱਖਾਂ ਨੂੰ ਅਹਿਸਾਸ ਹੋਇਆ ਕਿ ਦੇਸ਼ ਨੇ ਉਨ੍ਹਾਂ ਨੂੰ ਆਪਣੇ ਤੋਂ ਵੱਖ ਆਪਣੇ ਦੁਸ਼ਮਣ ਹੋਣ ਦਾ ਐਲਾਨ ਕੀਤਾ ਹੈ। ਆਲੋਚਕਾਂ ਵਲੋਂ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਦੀ ਹਰੇਕ ਤਿੱਖੀ ਨੁਕਤਾਚੀਨੀ ਪੜ੍ਹਨ/ਸੁਣਨ ਤੋਂ ਬਾਦ ਫਿਰ ਮੈਂ ਉਥੇ ਹੀ ਹਾਂ ; ਕਿਸੇ ਸੂਰਤ ਵਿਚ ਵੀ ਭਾਰਤੀ ਫੌਜ ਨੂੰ ਦਰਬਾਰ ਸਾਹਿਬ ਉਪਰ ਟੈਂਕ ਨਹੀਂ ਚਾੜ੍ਹਨੇ ਚਾਹੀਦੇ ਸਨ। ਇਸ ਘਟਨਾ ਦੇ ਸੇਕ ਵਿਚੋਂ ਸ੍ਰੀਮਤੀ ਇੰਦਰਾ ਗਾਂਧੀ ਦੀ ਹੱਤਿਆ, ਹੱਤਿਆ ਉਪਰੰਤ ਦੇਸ਼ ਭਰ ਵਿਚ ਸਿੱਖਾਂ ਦਾ ਕਤਲਿਆਮ, ਕਤਲਿਆਮ ਉਪਰੰਤ ਸ੍ਰੀ ਰਾਜੀਵ ਗਾਂਧੀ ਦਾ ਬਿਆਨ ਆਇਆ, ''ਜਬ ਬੜਾ ਪੇੜ ਗਿਰਤਾ ਹੈ, ਧਰਤੀ ਹਿਲਤੀ ਹੈ'', ਇਸ ਗੈਰ ਜ਼ਿੰਮੇਵਾਰ ਬਿਆਨ ਸਦਕਾ ਕਾਤਲ ਬੇਖੌਫ ਹੋ ਕੇ ਘੁੰਮਦੇ ਰਹੇ, ਸਜ਼ਾਵਾਂ ਨਹੀਂ ਦਿੱਤੀਆਂ ਗਈਆਂ।

ਪਾਠਕ ਸ੍ਰੀ ਜੇ.ਐਫ. ਰਿਬੋਰੋ ਦੀ ਕਿਤਾਬ *ਬੁਲਟ ਫਾਰ ਬੁਲਟ* (ਵਾਈਕਿੰਗ) ਪੜ੍ਹਨ। ਸ੍ਰੀ ਕੇ.ਪੀ.ਐਸ ਗਿੱਲ ਦੀ *ਨਾਟੀਟਸ ਆਫ ਡਾਰਕਨੈਸ* ਅਤੇ ਲੈਫਟੀਨੈਂਟ ਜਨਰਲ ਕੇ.ਐਸ. ਬਰਾੜ ਦੀ ਬਲੂਸਟਾਰ ਉਪਰ ਲਿਖੀਆਂ ਕਿਤਾਬਾਂ ਹਲਕੇ ਪੱਧਰ ਦੀਆਂ ਹਨ। ਰਿਬੇਰੋ ਦੀ ਕਿਤਾਬ ਕੁਝ ਅਜਿਹੀਆਂ ਸੂਚਨਾਵਾਂ ਪੇਸ਼ ਕਰਦੀ ਹੈ ਜਿਨ੍ਹਾਂ ਵਿਚੋਂ ਸਾਨੂੰ ਬਦੀ ਦੇ ਬੀਜ ਪੁੰਗਰਦੇ ਦਿਖਾਈ ਦਿੰਦੇ ਹਨ। ਇਕ ਮੀਟਿੰਗ ਦਾ ਏਜੰਡਾ ਪੰਜਾਬ ਵਿਚਲੇ ਅੱਤਵਾਦ ਨੂੰ ਕਿਵੇਂ ਨਜਿੱਠਿਆ ਜਾਏ, ਰੱਖਿਆ ਗਿਆ, ਜਿਸ ਦੀ ਪ੍ਰਧਾਨਗੀ ਪ੍ਰਧਾਨਮੰਤਰੀ ਰਾਜੀਵ ਗਾਂਧੀ ਨੇ ਕੀਤੀ ਤੇ ਪ੍ਰਿੰਸੀਪਲ ਸਕੱਤਰ ਸ੍ਰੀਮਤੀ ਸਰਲਾ ਗਰੇਵਾਲ ਸਮੇਤ ਅੱਧੀ ਦਰਜਣ ਬਿਉਰੋਕਰੈਟ ਹਾਜ਼ਰ ਸਨ। ਵਖ ਵਖ ਬੰਦਿਆਂ ਨੇ ਆਪੋ ਆਪਣੇ ਵਿਚਾਰ ਦਿੱਤੇ। ਰਿਬੇਰੋ ਨੇ ਕਿਹਾ, ''ਖਾੜਕੂਵਾਦ ਦੀ ਕੋਈ ਵਜ੍ਹਾ ਹੁੰਦੀ ਹੈ, ਵਜਾ ਉਤੇ ਗੌਰ ਕਰਨ ਨਾਲ ਸਮੱਸਿਆ ਹੱਲ ਹੋ ਸਕਦੀ ਹੈ। ਬਾਕੀ ਕਾਰਨਾਂ ਤੋਂ ਇਲਾਵਾ ਇਕ ਇਹ ਵੀ ਹੈ ਕਿ ਸਿੱਖਾਂ ਵਿਰੁੱਧ ਦੰਗਿਆਂ ਦੇ ਦੋਸ਼ੀ ਸੱਜਨ ਕੁਮਾਰ ਸਮੇਤ ਆਮ ਵਾਂਗ ਘੁੰਮ ਫਿਰ ਰਹੇ ਹਨ। ਦੋਸ਼ੀਆਂ ਨੂੰ ਸਜ਼ਾ ਮਿਲੇ ਤਾਂ ਪੀੜਿਤ ਸਿੱਖਾਂ ਦੇ ਹਿਰਦੇ ਸ਼ਾਂਤ ਹੋਣ। ਸਟੇਟ ਨੂੰ ਇਨਸਾਫ ਕਰਨਾ ਪਵੇਗਾ। ਰਾਜੀਵ ਗਾਂਧੀ ਚੁੱਪ ਹੋ ਗਏ, ਕੋਈ ਪ੍ਰਤੀਕਰਮ ਨਹੀਂ। ਮਹੀਨੇ ਬਾਦ ਫਿਰ ਮੀਟਿੰਗ ਰੱਖੀ ਗਈ। ਸਰਲਾ ਗਰੇਵਾਲ ਨੇ ਰਿਬੋਰੇ ਨੂੰ ਕਿਹਾ - ਤੁਹਾਡਾ ਸੁਝਾਅ ਸਹੀ ਸੀ ਰਿਬੇਰੋ ਸਾਹਿਬ। ਅੱਜ ਫਿਰ ਦੁਹਰਾਉ। ਰਿਬੇਰੋ ਨੇ ਕਿਹਾ - ਪਰ ਤੁਸੀਂ ਕਿਉਂ ਨਹੀਂ ਆਖਦੇ? ਜੇ ਮੇਰੀ ਗੱਲ ਸਹੀ ਹੈ ਤਾਂ ਤੁਹਾਨੂੰ ਵੀ ਕਰਨੀ ਚਾਹੀਦੀ ਹੈ। ਸਰਲਾ ਨੇ ਕਿਹਾ - ਸਾਡੇ ਵਿਚੋਂ ਕਿਸੇ ਹੋਰ ਵਿਚ ਅਜਿਹੀ ਜੁਰਅਤ ਨਹੀਂ। ਮੀਟਿੰਗ ਵਿਚ ਰਿਬੇਰੋ ਨੇ ਇਹ ਗੱਲ ਦੁਹਰਾਈ ਤਾਂ ਰਾਜੀਵ ਗਾਂਧੀ ਤੈਸ਼ ਵਿਚ ਆ ਕੇ ਕਹਿਣ ਲੱਗੇ - ਸੱਜਨ ਕੁਮਾਰ ਸਾਡਾ ਪਰਿਵਾਰਿਕ ਦੋਸਤ ਹੈ। ਅਸੀਂ ਆਪਣੇ ਦੋਸਤਾਂ ਨੂੰ ਸਜ਼ਾਵਾਂ ਦਿਆਂਗੇ? ਉਹ ਮਾਂ ਦੀ ਅਰਥੀ ਕੋਲ ਸਸਕਾਰ ਤੱਕ ਬੈਠਾ ਰਿਹਾ ਸੀ।

---

* ਪ੍ਰੋਫੈਸਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਰਿਬੇਰੋ ਡੀ.ਜੀ.ਪੀ. ਨਿਯੁਕਤ ਹੋ ਕੇ ਪੰਜਾਬ ਆਏ ਤਾਂ ਥੋੜ੍ਹੇ ਦਿਨਾਂ ਬਾਦ ਪੁਲਿਸ ਨੇ ਸੁਖਦੇਵ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਸੀ ਜਿਸਨੂੰ ਪੁਲਿਸ ਰਿਕਾਰਡ ਵਿਚ ਸੁੱਖਾ ਸਿਪਾਹੀ ਕਰਕੇ ਲਿਖਿਆ ਗਿਆ ਹੈ। ਰਿਬੇਰੋ ਨੇ ਗ੍ਰਿਫਤਾਰ ਕਰਨ ਵਾਲੀ ਟੀਮ ਨੂੰ ਸਨਮਾਨਿਤ ਕੀਤਾ ਤੇ ਸੁਖਦੇਵ ਸਿੰਘ ਵਿਰੁੱਧ ਅਦਾਲਤੀ ਕਾਰਵਾਈ ਸ਼ੁਰੂ ਕਰ ਦਿੱਤੀ। ਪੇਸ਼ੀ ਉਤੇ ਲਿਜਾਂਦਿਆਂ ਉਸਨੂੰ ਛੁਡਾਉਣ ਆਏ ਖਾੜਕੂਆਂ ਨੇ ਪੁਲਿਸ ਟੀਮ ਗੋਲੀਆਂ ਨਾਲ ਭੁੰਨ ਦਿੱਤੀ ਤੇ ਸੁਖਦੇਵ ਸਿੰਘ ਨੂੰ ਛੁਡਾ ਕੇ ਲੈ ਗਏ। ਰਿਬੇਰੋ ਨੇ ਪ੍ਰੈਸ ਕਾਨਫਰੰਸ ਦੌਰਾਨ ਕਿਹਾ - ਅਸੀਂ ਅਦਾਲਤੀ ਕਾਰਵਾਈ ਦੇ ਵਿਸ਼ਵਾਸੀ ਹਾਂ। ਅਜਿਹਾ ਕਰਦਿਆਂ ਜੇ ਸਾਡੇ ਕੰਮ ਵਿਚ ਵਿਘਨ ਪਿਆ ਤਾਂ ਸਾਨੂੰ ਵੀ ਸਖਤੀ ਕਰਨੀ ਪਵੇਗੀ। ਅਗਲੇ ਦਿਨ ਸਭ ਅਖਬਾਰਾਂ ਵਿਚ ਇਹ ਖਬਰ ਛਪੀ, ਕਿਸੇ ਅਖਬਾਰ ਵਿਚ ***ਬੁੱਲਟ ਫਾਰ ਬੁੱਲਟ*** ਲਫਜ਼ ਨਹੀਂ ਛਪੇ ਕਿਉਂਕਿ ਆਖੇ ਨਹੀਂ ਸਨ। 11.4.86 ਨੂੰ ਹਿੰਦੁਸਤਾਨ ਟਾਈਮਜ਼ ਅਖਬਾਰ ਨੇ ਛਾਪਿਆ - ਰਿਬੇਰੋ ਇਜ਼ ਇਨ ਫੇਵਰ ਆਫ ਬੁੱਲਟ ਫਾਰ ਬੁੱਲਟ।

ਜਲੰਧਰ ਜ਼ਿਲੇ ਦੇ ਪਿੰਡ ਦੋ ਗਵਾਂਢੀ ਕਿਸਾਨ ਪਰਿਵਾਰ ਆਪੋ ਵਿਚ ਲੜ ਪਏ ਤੇ ਇਕ ਧਿਰ ਨੂੰ ਸੱਟਾਂ ਵੱਜੀਆਂ। ਸੱਟਾਂ ਖਾਣ ਵਾਲੀ ਧਿਰ ਸੀ.ਆਰ.ਪੀ. ਦੀ ਚੌਂਕੀ ਤੇ ਸ਼ਿਕਾਇਤ ਕਰ ਆਈ। ਸੀ.ਆਰ.ਪੀ. ਨੇ ਦੋਸ਼ੀਆਂ ਨੂੰ ਚੌਂਕੀ ਸੱਦਿਆ ਪਰ ਕਿਸਾਨ ਪਰਿਵਾਰ ਨੇ ਸੀ.ਆਰ.ਪੀ. ਨਾਲ ਚੌਂਕੀ ਜਾਣ ਤੋਂ ਇਨਕਾਰ ਕਰ ਦਿੱਤਾ। ਪੁਲਿਸ ਨੇ ਫਾਇਰਿੰਗ ਕਰਕੇ ਇਕ ਕਿਸਾਨ ਮਾਰ ਦਿੱਤਾ। ਮ੍ਰਿਤਕ ਦਾ ਪਰਿਵਾਰ ਪੰਚਾਇਤ ਸਮੇਤ ਰਿਬੇਰੋ ਨੂੰ ਮਿਲਿਆ। ਰਿਬੇਰੋ ਨੇ ਕਿਹਾ - ਸੀ.ਆਰ.ਪੀ. ਦੇ ਅਧਿਕਾਰ ਖੇਤਰ ਵਿਚ ਦੋਸ਼ੀਆਂ ਨੂੰ ਗ੍ਰਿਫਤਾਰ ਕਰਨਾ ਜਾਂ ਪੁੱਛ ਗਿੱਛ ਕਰਨਾ ਨਹੀਂ ਸੀ। ਕਾਤਲਾਂ ਵਿਰੁੱਧ ਪੰਜਾਬ ਪੁਲਸ ਦੇ ਸਬੰਧਤ ਥਾਣੇ ਵਿਚ ਹੱਤਿਆ ਦਾ ਮੁਕੱਦਮਾ ਦਰਜ ਹੋਵੇਗਾ। ਅਜਿਹਾ ਕਰਨ ਦੇ ਹੁਕਮ ਕਰ ਦਿੱਤੇ ਗਏ। ਸ੍ਰੀ ਕੇ.ਪੀ.ਐਸ ਗਿੱਲ ਆਈ. ਜੀ./ਸੀ.ਆਰ.ਪੀ. ਸਨ। ਉਹ ਕੇਂਦਰੀ ਗ੍ਰਹਿ ਮੰਤਰੀ ਅਤੇ ਰਾਜਪਾਲ ਨੂੰ ਮਿਲੇ ਤੇ ਕਿਹਾ - ਰਿਬੇਰੋ ਮੇਰੀ ਸੀ.ਆਰ.ਪੀ.ਐਫ ਦੇ ਕੰਮ ਕਾਜ ਵਿਚ ਵਿਘਨ ਪਾ ਰਿਹਾ ਹੈ। ਜੇ ਕਤਲ ਕੇਸ ਦਰਜ ਹੋ ਗਿਆ ਤਾਂ ਜੁਆਨਾਂ ਦੇ ਹੌਸਲੇ ਪਸਤ ਹੋ ਜਾਣਗੇ। ਫਲਸਰੂਪ ਕਤਲ ਕੇਸ ਦਰਜ ਨਹੀਂ ਹੋਇਆ।

ਰਿਬੇਰੋ ਅਨੁਸਾਰ, ਕੇ.ਪੀ.ਐਸ. ਗਿੱਲ ਨਿਰੰਤਰ ਰਾਜਪਾਲ ਅਤੇ ਗ੍ਰਹਿ ਸਕੱਤਰ ਨਾਲ ਸੰਪਰਕ ਕਰਕੇ ਆਖਦੇ ਰਹੇ ਕਿ ਰਿਬੇਰੋ ਤੋਂ ਕੁਝ ਨਹੀਂ ਕਰ ਹੋਣਾ। ਪੰਜਾਬ ਦੇ ਵਿਗੜੇ ਜੱਟ ਮੁੰਡਿਆਂ ਨੂੰ ਜੱਟ ਹੀ ਸਿੱਧੇ ਕਰ ਸਕਦਾ ਹੈ। ਮੈਨੂੰ ਮੌਕਾ ਦਿਉ, ਮੈਂ ਦਿਨਾਂ ਵਿਚ ਪੰਜਾਬ ਮਸਲਾ ਹੱਲ ਕਰ ਦਿੰਦਾ ਹਾਂ। ਰਿਬੇਰੋ ਨੂੰ ਸਫੀਰ ਨਿਯੁਕਤ ਕਰਕੇ ਰੋਮਾਨੀਆ ਭੇਜਿਆ ਗਿਆ ਤੇ ਕੇ.ਪੀ.ਐਸ. ਗਿੱਲ ਨੂੰ ਡੀ.ਜੀ.ਪੀ. ਪੰਜਾਬ ਤਾਇਨਾਤ ਕੀਤਾ। ਗਿੱਲ ਦੇ ਸਮੇਂ ਦੌਰਾਨ ਬਲੈਕ ਕੈਟਸ ਨੇ ਜੋ ਕਾਰਨਾਮੇ ਕੀਤੇ ਤੇ ਝੂਠੇ ਪੁਲਿਸ ਮੁਕਾਬਲਿਆਂ ਦੀ ਹਨ੍ਹੇਰੀ ਚੱਲੀ, ਪੰਜਾਬ ਵਾਸੀ ਇਸ ਤੋਂ ਜਾਣੂ ਹਨ। ਉਕਤ ਵਰਣਨ ਕੀਤੇ ਤੱਥ ਮੈਂ ਰਿਬੇਰੋ ਦੀ ਕਿਤਾਬ ਵਿਚੋਂ ਲਏ ਹਨ। ਰਿਬੇਰੋ ਅਨੁਸਾਰ ਗਿੱਲ ਮਨੁੱਖਾਂ ਦਾ ਸ਼ਿਕਾਰ ਕਰਨ ਦਾ ਸ਼ੌਕੀਨ ਸੀ।

ਮਿਲੀ ਜਾਣਕਾਰੀ ਅਨੁਸਾਰ ਬਲਵੰਤ ਸਿੰਘ ਰਾਜੋਆਣਾ ਤੇ ਦਿਲਾਵਰ ਸਿੰਘ ਪੰਜਾਬ ਪੁਲਸ ਦੇ ਮੁਲਾਜ਼ਮ ਸਨ। ਮਿੱਤਰਾਂ ਦੀ ਢਾਣੀ ਵਿਚ ਬੈਠੇ ਗੱਲਾਂ ਕਰਦਿਆਂ ਜ਼ਿਕਰ ਹੋਇਆ ਕਿ ਇਸ ਵਕਤ ਪੰਜਾਬ ਵਿਚ ਦੋ ਬੰਦੇ ਸਿੱਖਾਂ ਦੀ ਨਸਲਕੁਸ਼ੀ ਕਰਨ

ਲੱਗੇ ਹੋਏ ਹਨ। ਇਕ ਸ. ਬੇਅੰਤ ਸਿੰਘ ਦੂਜਾ ਕੇ.ਪੀ.ਐਸ. ਗਿੱਲ। ਕਿਸੇ ਤਰ੍ਹਾਂ ਇਨ੍ਹਾਂ ਨੂੰ ਰੋਕਿਆ ਨਹੀਂ ਜਾ ਸਕਦਾ? ਭਾਈ ਰਾਜੋਆਣਾ ਨੇ ਕਿਹਾ - ਦੋਹਾਂ ਵਿਚੋਂ ਇਕ ਨੂੰ ਮੈਂ ਸਜ਼ਾ ਦੇ ਸਕਦਾ ਹਾਂ। ਇਕ ਦਾ ਨਾਂ ਲਵੋ। ਫੈਸਲਾ ਹੋਇਆ ਕਿ ਜੇ ਇਕ ਦਾ ਨਾਮ ਲੈਣਾ ਹੈ ਤਾਂ ਸ. ਬੇਅੰਤ ਸਿੰਘ ਹੈ ਕਿਉਂਕਿ ਕੇ.ਪੀ.ਐਸ. ਤਾਂ ਉਸਦਾ ਕਾਰਿੰਦਾ ਹੈ। ਭਾਈ ਦਿਲਾਵਰ ਸਿੰਘ ਆਖਦਾ ਸੀ ਕਿ ਮਨੁੱਖੀ ਬੰਬ ਮੈਂ ਬਣਾਂਗਾ ਜਦੋਂ ਕਿ ਰਾਜੋਆਣਾ ਇਹ ਜ਼ਿੰਮੇਵਾਰੀ ਖੁਦ ਲੈਣ ਦਾ ਇਛੁੱਕ ਸੀ। ਟਾਸ ਪਾਉਣ ਦਾ ਫੈਸਲਾ ਹੋਇਆ। ਦਿਲਾਵਰ ਸਿੰਘ ਦੇ ਹੱਕ ਵਿਚ ਨਿਕਲਿਆ ਤਾਂ ਉਸਨੇ ਕਿਹਾ - ਦੇਖ ਰਾਜੋਆਣਾ, ਟਾਸ ਤੇਰੇ ਹੱਕ ਵਿਚ ਵੀ ਨਿਕਲ ਸਕਦਾ ਸੀ, ਪਰ ਖੇਡ ਕੁਦਰਤ ਦੀ, ਮੈਂ ਕੁਰਬਾਨੀ ਦਿਆਂਗਾ। ਹੁਣ ਤੂੰ ਵਾਅਦਾ ਕਰ। ਤੂੰ ਅਦਾਲਤ ਵਿਚ ਆਪਣੇ ਕੀਤੇ ਕਾਰਨਾਮੇ ਨੂੰ ਛੁਪਾਈ ਨਾ, ਮੁਕਰੀ ਨਾ, ਰਹਿਮ ਦੀ ਅਪੀਲ ਨਾ ਕਰੀਂ। ਰਾਜੋਆਣਾ ਨੇ ਅਜਿਹਾ ਕੀਤਾ, ਹੁਣ ਤੱਕ ਕਰ ਰਿਹਾ ਹੈ।

ਫਾਂਸੀ ਦੀ ਗੱਲ ਕਰਨ ਤੋਂ ਪਹਿਲੋਂ ਉਪਰ ਲਿਖਤ ਸੰਕੇਤ, ਟੂਕਾਂ ਦੇਣੀਆਂ ਜ਼ਰੂਰੀ ਸਨ ਕਿਉਂਕਿ ਗੱਲ ਫਿਰ ਸਮਝ ਵਿਚ ਆ ਸਕੇਗੀ। ਕਤਲ ਕਤਲ ਹੈ, ਚਾਹੇ ਫੌਜ ਹਰਿਮੰਦਰ ਸਾਹਿਬ ਵਿਚ ਸ਼ਰਧਾਲੂਆਂ ਨੂੰ ਕਤਲ ਕਰਦੀ ਹੈ, ਭਾਈ ਕੇਹਰ ਸਿੰਘ, ਸਤਵੰਤ ਸਿੰਘ, ਇੰਦਰਾ ਗਾਂਧੀ ਨੂੰ ਕਤਲ ਕਰਦੇ ਹਨ, ਸਜਨ ਕੁਮਾਰ ਦਿੱਲੀ ਕਤਲਿਆਮ ਕਰਦਾ ਹੈ, ਸੀ.ਆਰ.ਪੀ. ਦੇ ਜੁਆਨ ਆਪਣੇ ਅਧਿਕਾਰ ਖੇਤਰ ਤੋਂ ਬਾਹਰ ਜਾ ਕੇ ਕਿਸਾਨ ਨੂੰ ਕਤਲ ਕਰ ਦਿੰਦੇ ਹਨ, ਸ. ਬੇਅੰਤ ਸਿੰਘ ਦਾ, ਜਰਨੈਲ ਵੈਦਯ ਦਾ ਕਤਲ ਹੋ ਜਾਂਦਾ ਹੈ। ਇਨ੍ਹਾਂ ਕਤਲਾਂ ਵਿਚੋਂ ਇਕ ਧਿਰ ਨੂੰ ਅਦਾਲਤਾਂ ਰਾਹੀਂ ਸਜ਼ਾਵਾਂ ਮਿਲ ਰਹੀਆਂ ਹਨ ਜਦੋਂ ਕਿ ਦੂਜੀ ਧਿਰ ਕਿਉਂਕਿ ਸਰਕਾਰੀ ਮਸ਼ੀਨਰੀ ਹੈ ਜਾਂ ਪਰਿਵਾਰਿਕ ਮਿੱਤਰਾਂ ਦੀ ਹੈ, ਬਰੀ ਹੈ। ਇਨਸਾਫ ਦੀ ਗੈਰਹਾਜ਼ਰੀ ਵਿਚ ਅਨਾਰਕੀ ਦਾ ਬੋਲਬਾਲਾ ਹੋਣਾ ਹੀ ਹੋਣਾ ਹੈ, ਸਮਾਜ ਸਾਸ਼ਤਰੀ ਤੇ ਸਿਆਸੀ ਮਾਹਿਰ ਜਾਣਦੇ ਹਨ।

ਭਾਈ ਰਾਜੋਆਣਾ ਦੀ ਫਾਂਸੀ ਦੀ ਸਜ਼ਾ ਉਮਰ ਕੈਦ ਵਿਚ ਬਦਲੀ ਜਾਵੇ, ਇਸ ਬਾਰੇ ਕੀ ਪੰਥਕ ਧਿਰਾਂ ਨੂੰ ਸਰਗਰਮ ਨਹੀਂ ਹੋਣਾ ਚਾਹੀਦਾ? ਚਿੰਤਕਾਂ ਦਾ ਇਕ ਧੜਾ ਇਸ ਗੱਲ ਦੇ ਵਿਰੁੱਧ ਹੈ। ਇਸ ਧੜੇ ਅਨੁਸਾਰ ਇਹ ਰਾਜੋਆਣਾ ਦੇ ਕੀਤੇ ਕਾਰਨਾਮੇ ਦਾ ਨਿਰਾਦਰ ਹੈ ਕਿਉਂਕਿ ਉਸਨੂੰ ਆਪਣੇ ਕੰਮ ਉਪਰ ਫਖਰ ਹੈ। ਇਹ ਗੱਲ ਸੁਣ ਕੇ ਮੈਂ ਆਖਦਾ ਹਾਂ ਕਿ ਰਾਜੋਆਣਾ ਫਾਂਸੀ ਚੜ੍ਹਨ ਲਈ ਅਤੇ ਸਟੇਟ ਫਾਂਸੀ ਲਾਉਣ ਲਈ ਤਿਆਰ ਹਨ ਤਾਂ ਕੀ ਖਾਲਸਾ ਪੰਥ ਚੁੱਪ ਚਾਪ ਇਸਨੂੰ ਮਹਿਜ਼ ਇਕ ਡਰਾਮੇ ਵਾਂਗ ਦੇਖਦਾ ਰਹੇ? ਕੀ ਇਹ ਮਦਾਰੀ ਦੀ ਕੋਈ ਮਨੋਰੰਜਨ ਕਰਨ ਵਰਗੀ ਖੇਡ ਹੈ? ਪੰਥਕ ਧਿਰਾਂ ਖਾਮੋਸ਼ ਰਹਿਣਗੀਆਂ ਤਾਂ ਸੁਨੇਹਾ ਜਾਵੇਗਾ ਕਿ ਭਾਈ ਰਾਜੋਆਣਾ ਦੇ ਹੱਕ ਵਿਚ ਕਿਸੇ ਨੇ ਹਾਅ ਦਾ ਨਾਰਾ ਵੀ ਨਹੀਂ ਮਾਰਿਆ। ਕੀ ਉਹ ਇਕੱਲਾ ਹੈ, ਕੋਈ ਉਸਦਾ ਹਮਦਰਦ ਨਹੀਂ?

ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਰਨਾ ਭਰਾ ਸ. ਬੇਅੰਤ ਸਿੰਘ ਦੇ ਪਰਿਵਾਰ ਨੂੰ ਮਿਲੇ, ਲੰਮੀ ਕੋਸ਼ਿਸ਼ ਰਾਹੀਂ ਉਨ੍ਹਾਂ ਨੇ ਪਰਿਵਾਰ ਨੂੰ ਮਿਲਾ ਲਿਆ ਕਿ ਉਹ ਭਾਈ ਰਾਜੋਆਣਾ ਦੀ ਸਜ਼ਾ ਵਿਰੁੱਧ ਸਰਕਾਰ ਅੱਗੇ ਅਪੀਲ ਕਰਨ। ਇਸ ਦੇ ਦੂਰਦਰਸ਼ੀ ਹਾਂ ਪੱਖੀ ਸਿਹਤਮੰਦ ਨਤੀਜੇ ਸਾਹਮਣੇ ਆਉਣਗੇ। ਪਰਿਵਾਰ ਮੰਨ ਗਿਆ। ਪੋਤਰਾ, (ਹੁਣ ਨਵਾਂ ਚੁਣਿਆਂ ਵਿਧਾਇਕ) ਨਹੀਂ ਮੰਨਿਆਂ ਕਿਉਂਕਿ ਉਸਦਾ ਸਿਆਸੀ

ਭਵਿੱਖ ਖਤਮ ਹੋ ਜਾਵੇਗਾ। ਸਟੇਟ ਦਾ ਮੁੱਖਮੰਤਰੀ, ਪੰਜਾਬ ਕਾਂਗਰਸ ਪਾਰਟੀ ਦਾ ਪ੍ਰਧਾਨ ਕਤਲ ਹੋ ਗਿਆ ਤੇ ਉਸਦਾ ਪਰਿਵਾਰ ਕਾਤਲ ਲਈ ਰਹਿਮ ਦੀ ਅਪੀਲ ਕਰੇ? ਇਸ ਵਰਗੀ ਸਿਆਸੀ ਗਲਤੀ ਹੋਰ ਕਿਹੜੀ ਹੋ ਸਕਦੀ ਹੈ? ਯਤਨ ਅਸਫਲ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੀਤੇ ਐਤਵਾਰ ਉਸ ਵਾਸਤੇ ਅਰਦਾਸ ਕੀਤੀ ਹੈ। ਸਿੰਘ ਸਾਹਿਬਾਨ ਨੇ 23 ਮਾਰਚ 2012 ਨੂੰ ਪੰਥਕ ਧਿਰਾਂ ਦਾ ਇਕੱਠ ਸੱਦ ਕੇ ਵਿਚਾਰ ਵਟਾਂਦਰਾ ਕਰਨ ਦਾ ਫੈਸਲਾ ਕੀਤਾ ਹੈ। ਪੰਜਾਬ ਸਰਕਾਰ ਆਖ ਰਹੀ ਹੈ ਇਹ ਯੂ.ਟੀ. ਦਾ ਮਸਲਾ ਹੈ ਕਿਉਂਕਿ ਕਤਲ ਚੰਡੀਗੜ੍ਹ ਵਿਚ ਹੋਇਆ ਸੀ, ਸੋ ਯੂ.ਟੀ. ਪ੍ਰਸਾਸ਼ਕ ਬੁੜੈਲ ਜੇਲ੍ਹ ਵਿਚ ਫਾਂਸੀ ਦਏ। ਨਾ ਬੁੜੈਲ ਜੇਲ੍ਹ ਵਿਚ ਜਲਾਦ ਹੈ ਨਾ ਪਟਿਆਲੇ ਜੇਲ੍ਹ ਵਿਚ। ਜਲਾਦ ਨਾ ਹੋਵੇ ਤਾਂ ਕਾਨੂੰਨਨ ਜੇਲ੍ਹ ਸੁਪਰਡੈਂਟ ਫਾਂਸੀ ਦਿੰਦਾ ਹੈ। ਪਟਿਆਲਾ ਜੇਲ੍ਹ ਦੇ ਸੁਪਰਡੈਂਟ ਸ੍ਰੀ ਰਾਜਨ ਕਪੂਰ ਨੂੰ ਫਾਂਸੀ ਦੇਣ ਦਾ ਅਜੇ ਹੁਕਮ ਨਹੀਂ ਹੋਇਆ ਪਰ ਉਸਨੇ ਬਿਆਨ ਦੇ ਦਿੱਤਾ ਹੈ ਕਿ ਫਾਂਸੀ ਦੇਣ ਦੀ ਥਾਂ ਉਹ ਅਸਤੀਫਾ ਦੇ ਦਏਗਾ। ਇਹ ਬਿਆਨ 20.3.2012 ਦੇ ਅਖਬਾਰਾਂ ਵਿਚ ਛਪਿਆ ਹੈ।

ਮੈਨੂੰ ਪੁੱਛਿਆ ਜਾਂਦਾ ਹੈ, ''ਕਿਸ ਕਾਨੂੰਨ ਤਹਿਤ ਸਜ਼ਾ ਘਟਾਈ ਜਾਵੇ?'' ਮੇਰਾ ਉਤਰ ਹੈ - ਜਿਹੜਾ ਕਾਨੂੰਨ ਸੀ.ਆਰ.ਪੀ. ਜੁਆਨਾਂ ਵਿਰੁੱਧ ਕਤਲ ਦਾ ਮੁਕੱਦਮਾ ਦਰਜ ਕਰਨ ਤੋਂ ਮੁਨਕਿਰ ਹੈ, ਹਜ਼ਾਰਾਂ ਬੇਗੁਨਾਹਾਂ ਦੇ ਸ਼ਰੇਆਮ ਕਤਲਿਆਮ ਵਲ ਦੇਖਣ ਦੀ ਥਾਂ ਅੱਖਾਂ ਮੀਚਦਾ ਹੈ, ਉਹ ਰਾਜੋਆਣਾ ਨੂੰ ਮਾਰਨ ਲਈ ਕਿਉਂ ਬਜ਼ਿੱਦ ਹੈ। ਰਾਜੋਆਣਾ ਨੇ ਸ. ਬੇਅੰਤ ਸਿੰਘ ਦਾ ਕਤਲ ਕੀਤਾ ਹੈ, ਇਸ ਕਤਲ ਦੀ ਸਜ਼ਾ ਰਾਜੋਆਣਾ 17 ਸਾਲ ਦੀ ਕੈਦ ਭੁਗਤ ਚੁੱਕਾ ਹੈ, ਯਾਨੀਕਿ ਉਮਰ ਕੈਦ। ਇਕ ਜੁਰਮ ਬਦਲੇ ਦੋ ਸਜ਼ਾਵਾਂ ਕਿਉਂ? ਪਹਿਲੋਂ ਉਮਰ ਕੈਦ ਭੁਗਤੀ, ਹੁਣ ਫਾਂਸੀ ਦੇਣੀ ਅਜੇ ਬਾਕੀ ਹੈ। ਰਾਜੋਆਣਾ ਨੂੰ ਗ੍ਰਿਫਤਾਰ ਕਰਨ ਸਾਰ ਫਾਸਟ ਟਰੈਕ ਅਦਾਲਤ ਚਲਾ ਕੇ ਛੇ ਮਹੀਨਿਆਂ ਵਿਚ ਫੈਸਲਾ ਕਰਕੇ ਫਾਹੇ ਲਾ ਦਿੰਦੇ। ਇਕਬਾਲੀਆ ਬਿਆਨ ਦੇਣ ਵਾਲਾ ਬੰਦਾ 17 ਸਾਲ ਤੋਂ ਹਰ ਪਲ ਫਾਂਸੀ ਦੀ ਸਜ਼ਾ ਭੁਗਤ ਰਿਹਾ ਹੈ, ਕੀ ਇਹ ਕਾਫੀ ਨਹੀਂ? ਪੰਥਕ ਜਥੇਬੰਦੀਆਂ ਅਪੀਲਾਂ ਕਰਨ ਤੇ ਤਖਤਾਂ ਦੇ ਸਿੱਖ ਸਾਹਿਬਾਨ ਸਰਕਾਰ ਨੂੰ ਸਲਾਹ (ਐਡਵਾਈਸ) ਦੇਣ ਕਿ ਕੇਂਦਰ ਸਰਕਾਰ ਫਾਂਸੀ ਦੀ ਸਜ਼ਾ ਤੇ ਮੁੜ ਵਿਚਾਰ ਕਰੇ। ਪੰਜਾਬ ਸਰਕਾਰ ਵਲੋਂ ਵਿਧਾਨ ਸਭਾ ਵਿਚ ਵੀ ਇਹ ਮਤਾ ਰੱਖਿਆ ਜਾ ਸਕਦਾ ਹੈ।

ਹਿੰਦੁਸਤਾਨ ਦਾ ਨਾਗਰਿਕ ਹੋਣ ਕਰਕੇ ਮੈਂ ਇਸ ਦੇਸ ਦਾ ਸ਼ੁਭਚਿੰਤਕ ਹਾਂ। ਭਾਈ ਰਾਜੋਆਣਾ ਦੀ ਫਾਂਸੀ ਦੀ ਸਜ਼ਾ ਉਮਰ ਕੈਦ ਵਿਚ ਬਦਲੀ ਜਾਏ ਤਾਂ ਇਹ ਇਸ ਦੇਸ ਦੇ ਹਿਤ ਵਿਚ ਹੋਵੇਗਾ। ਭਾਈ ਨੰਦ ਲਾਲ ਦਾ ਸ਼ੇਅਰ ਹੈ :

ਮਨਸੂਰ ਦਾ ਨਾਮ ਲਿਆ ਹੈ ਤਾਂ ਰੱਸਾ ਮੋਢੇ ਤੇ ਰੱਖ।

ਜਲਾਦ ਬਹਾਨਾ ਕਰ ਸਕਦਾ ਹੈ ਕਿ ਉਹ ਰੱਸਾ ਲਿਆਉਣਾ ਭੁੱਲ ਗਿਆ ਹੈ।